ਅਮਰਦੀਪ

# ਪੰਜਾਬੀ ਬਾਲ ਗੀਤ



ਅਮਰਦੀਪ

# ਅਮਰਦੀਪ

# ਪੰਜਾਬੀ ਬਾਲ ਗੀਤ

ਲੇਖਕ: ਰਾਜ ਬੇਦੀ

ਚਿਤਰਕਾਰ: ਦੇਵਿੰਦਰ ਸਿੰਘ





ਅਮਰਦੀਪ ਪਰਕਾਸ਼ਨ

ਜਲੰਧਰ

## ਬਸੰਤ ਦੇ ਫੁੱਲ

ਅਸੀਂ ਬਸੰਤ ਦੇ ਫੁੱਲ ਹਾਂ
ਨ੍ਹਾਤੇ ਧੋਤੇ ਸਾਫ਼
ਮਿੱਠੀਆਂ ਮਿੱਠੀਆਂ ਮਹਿਕਾਂ ਦੇਈਏ
ਝਗੜੇ ਕਰੀਏ ਮਾਫ਼ ।

ਅਸੀਂ ਬਸੰਤ ਦੇ ਫੁੱਲ ਹਾਂ
ਸਭ ਨੂੰ ਪਾਈਏ ਠੰਢ
ਅੱਖਰ ਸਾਡੇ ਮੋਤੀਆਂ ਵਰਗੇ
ਬੋਲਾਂ ਦੇ ਵਿੱਚ ਖੰਡ ।

## ਮੈਂ ਤੇ ਫੁੱਲ



ਮੇਰੇ ਕੋਲ ਇੱਕ ਫੁੱਲ
ਕਾਕੇ ਨੂੰ ਦਿਖਾਵਾਂਗਾ ।

ਮੇਰ ਕੋਲ ਦੋ ਫੁੱਲ
ਭੈਣ ਜੀ ਦੇ ਲਾਵਾਂਗਾ ।

ਮੇਰੇ ਕੋਲ ਤਿੰਨ ਫੁੱਲ
ਸ਼ੀਸ਼ੀ ਵਿੱਚ ਪਾਵਾਂਗਾ ।



ਮੇਰੇ ਕੋਲ ਚਾਰ ਫੁੱਲ
ਮੇਜ਼ ਤੇ ਸਜਾਵਾਂਗਾ ।

ਮੇਰੇ ਕੋਲ ਕਿੰਨੇ ਫੁੱਲ !
ਹਾਰ ਬਣਾਵਾਂਗਾ,
ਗੁਰੂ ਜੀ ਦੀ ਫੋਟੋ ਉੱਤੇ
ਹਾਰ ਮੈਂ ਪਾਵਾਂਗਾ ।



# ਫੁੱਲ ਰਾਜਾ ਆਇਆ

ਸੂਰਜ ਨੇ ਜਗਾਇਆ
ਮਾਲੀ ਨੇ ਨੁਵ੍ਹਾਇਆ
ਧਰਤੀ-ਮਾਂ ਰਜਾਇਆ
ਲਾਲ ਪੀਲੀ ਫ਼ਾਕੀ ਪਾ ਕੇ
ਫੁੱਲ ਰਾਜਾ ਆਇਆ
ਜੀ ਫੁੱਲ ਰਾਜਾ ਆਇਆ !



ਤਿੱਤਲੀਆਂ ਭੰਗੜਾ ਪਾਇਆ
ਪੰਛੀ ਗਾਉਂਦਾ ਆਇਆ
ਭੌਰਾ ਨੱਚਦਾ ਆਇਆ
ਸਾਰਿਆਂ ਨੇ ਖੁਸ਼ੀ ਕੀਤੀ
ਫੁੱਲ ਰਾਜਾ ਆਇਆ
ਜੀ ਫੁੱਲ ਰਾਜਾ ਆਇਆ !



# ਇੱਕ ਦੋ..........

ਇੱਕ ਦੋ
ਮੂੰਹ ਹੱਥ ਧੋ

ਤਿੰਨ ਚਾਰ
ਹੋ ਜਾ ਤਿਆਰ

ਪੰਜ ਛੇ
ਖਾ ਕੇ ਸੇਅ

ਸੱਤ ਅੱਠ
ਸਕੂਲ ਨੂੰ ਨੱਠ
ਨੌਂ ਦੱਸ
ਫੜ ਕੇ ਬੱਸ

ਗਿਆਰਾਂ ਬਾਰਾਂ
ਕਿਸੇ ਨੂੰ ਨਾ ਮਾਰਾਂ
ਸਭ ਨੂੰ ਪਿਆਰਾਂ ।






## ਸਾਡਾ ਘਰ

ਬੋਲੋ 'ਤੱਤਾ' 'ਰਾਰਾ'–'ਤਰ'
ਅਸੀਂ ਹਾਂ ਸਾਰੇ ਇੱਕੋ ਟੱਬਰ

ਬੋਲੋ 'ਪੱਪਾ' 'ਰਾਰਾ'–'ਪਰ'
ਸਾਡਾ ਵੱਡਾ ਸਾਰਾ ਘਰ

ਚੁੱਕੋ ਨਕਸ਼ਾ ਦੱਸਾਂ ਥ਼ਾਂ
ਸਾਡੇ ਘਰ ਦਾ 'ਭਾਰਤ' ਨਾਂ

ਬੋਲੋ 'ਸੱਸਾ' 'ਲਾਂ'–'ਸੇ'
ਸਾਰੇ ਜ਼ੋਰ ਲਗਾਵਾਂਗੇ
ਇਸ ਨੂੰ ਸਵਰਗ ਬਣਾਵਾਂਗੇ ।

# ਗੇਂਦੇ ਗੁਲਾਬ

ਗੇਂਦੇ ਗੁਲਾਬ ਖਿਲੇ
ਆ ਹਾ ਹਾ ਹਾ !
ਫੁਲ ਬੇਹਿਸਾਬ ਖਿਲੇ
ਆ ਹਾ ਹਾ ਹਾ !
ਚਿੱਟੀ ਚੰਬੇਲੀ
ਚੰਦ ਦੀ ਸਹੇਲੀ
ਕਿਰਣਾਂ ਦੇ ਥਾਲ ਖਿਲੇ
ਆ ਹਾ ਹਾ ਹਾ !
ਰੇਸ਼ਮ ਦੇ ਖਿੱਦੂ
ਮਹਿਕਾਂ ਦੇ ਲੱਡੂ
ਹੀਰੇ ਤੇ ਲਾਲ ਖਿਲੇ
ਆ ਹਾ ਹਾ ਹਾ !
ਨੀਲੇ ਗੁਲਾਬੀ
ਪੀਲੇ ਉਨਾਬੀ
ਫੁੱਲ ਡਾਲ ਡਾਲ ਖਿਲੇ
ਆ ਹਾ ਹਾ ਹਾ !



## ਮੇਰੇ ਦੰਦ

ਖਿੜ-ਖਿੜ ਖਿੜ-ਖਿੜ ਹੱਸੋ
ਬਈ ਦੰਦ ਆਪਣੇ ਦੱਸੋ ।

'ਮੇਰੇ ਦੰਦ ਗਰੀ ਦੇ ਛਿੱਟੇ
ਮੇਰੇ ਸਾਹ ਮਹਿਕਦੇ ਮਿੱਠੇ ।'

ਖਿੜ-ਖਿੜ ਖਿੜ-ਖਿੜ ਹੱਸੋ
ਬਈ ਦੰਦ ਆਪਣੇ ਦੱਸੋ ।

'ਮੇਰੇ ਦੰਦ ਚੰਬੇ ਦੀਆਂ ਕਲੀਆਂ
ਮੇਰੇ ਹਾਸੇ ਮਿੱਠੀਆਂ ਟੱਲੀਆਂ ।'

'ਉੱਠ ਸਵੇਰੇ ਮੰਜਨ ਕਰੀਏ
ਫਿਰ ਕੁੱਝ ਖਾਈਏ ਤੇ ਘੁਟ ਭਰੀਏ ।'





# ਨਿੱਕਾ ਖਾਂਦਾ

ਮਾਣੋ ਖਾਂਦੀ ਪੰਜੇ ਨਾਲ
ਕਾਟੋ ਖਾਂਦੀ ਪਹੁੰਚੇ ਨਾਲ

ਕੁੱਤਾ ਖਾਂਦਾ ਮੂੰਹ ਵਿੱਚ ਪਾ
ਗਾਂ ਵੀ ਖਾਂਦੀ ਮੂੰਹ ਲਮਕਾ



ਬਾਂਦਰ ਖਾਂਦਾ ਹਬੜ ਹਬੜ
ਹੱਥ ਨਾ ਧੋਂਦੇ ਰਗੜ ਰਗੜ

‘ਨਿੱਕਾ’ ਖਾਂਦਾ ਪਕੜ ਰੁਮਾਲ
ਧੋ ਕੇ ਹੱਥ ਚਮਚੇ ਦੇ ਨਾਲ ।





# ਅਸੀਂ ਹਾਂ ਬੱਦਲ

ਅਸੀਂ ਹਾਂ ਬੱਦਲ ਕਾਲੇ ਕਾਲੇ

ਡਮ ਡਮ ਢੋਲ ਵਜਾਂਦੇ ਆਏ
ਗਰਮੀ ਦੂਰ ਭਜਾਂਦੇ ਆਏ

ਠੰਢੇ-ਮਿੱਠੇ ਪਾਣੀ ਵਾਲੇ
ਅਸੀਂ ਹਾਂ ਬੱਦਲ ਕਾਲੇ ਕਾਲੇ

ਛਮ ਛਮ ਮੀਂਹ ਵਸਾਵਾਂਗੇ
ਵੇਲਾਂ ਬੂਟੇ ਲਾਵ੍ਹਾਂਗੇ

ਫੁੱਲ ਖਿਲਾਈਏ ਭੋਲੇ ਭਾਲੇ
ਅਸੀਂ ਹਾਂ ਬੱਦਲ ਕਾਲੇ ਕਾਲੇ ।





## ਹਨੇਰੀ

ਇੱਕ ਦੇਉਣੀ ਨੂੰ ਗੁੱਸਾ ਚੜ੍ਹਿਆ
ਲੰਬਾ ਸਾਰਾ ਝਾੜੂ ਫੜਿਆ
ਦਰਖਤ ਗਿਰਾਏ
ਬੂਟੇ ਢਾਏ
ਮਿੱਟੀ ਘੱਟਾ ਖੇਹ ਉੜਾਏ,
ਪੱਤੇ ਝਾੜੇ ਫੜ ਫੜ ਫੜ
ਫੁੱਲ ਡਿੱਗਦੇ ਨੇ ਝੜ ਝੜ ਝੜ
ਵੇਲਾਂ ਰੋਈਆਂ 'ਹਾਈ ਹਾਈ !'.
ਕਲੀਆਂ ਰੋਈਆਂ 'ਹਾਈ ਹਾਈ !'
ਲੋਕੀ ਕਹਿਣ, ਹਨੇਰੀ ਆਈ !
ਮਾਂ ਜੀ ਆਖਣ, ਬਹਿ ਜਾ ਅੰਦਰ
ਬਣ ਕੇ ਆਇਆ ਬਾਹਰੋਂ ਬੰਦਰ !





# ਭਾਲੂ

ਆਲੂ ਭਾਲੂ
ਖਾ ਕਚਾਲੂ

ਭੂੱਚਰ ਹੋਇਆ
ਮਧੂ-ਮੱਖੀਆਂ ਦਾ ਸ਼ਹਿਦ ਜੋੜਿਆ
ਸਾਰਾ ਇਸ ਨੇ, ਚੋਰੀ ਚੋਇਆ,

ਥਪ ਥਪ ਡੋਲੇ
ਤੁਰਿਆ ਨਾ ਜਾਏ,
ਸਰਦੀ ਗਰਮੀ, ਕੋਟ ਸਵੈਟਰ
ਬੂਟ ਜੁਰਾਬਾਂ, ਕਦੇ ਨਾ ਲਾਹੇ,
ਵੇ ਭਾਲੂ ! ਤੈਨੂੰ ਗਰਮੀ ਨਾ ਲੱਗੇ
ਮੁੜ੍ਹਕਾ ਨਾ ਆਏ ?

ਵਾਹਵਾ ! ਨਾਚ ਦਿਖਾਂਦਾ ਹੈ
ਠੁਮਕ-ਠੁਮਕ ਕੇ ਅਕੜ ਅਕੜ ਕੇ
ਸੋਹਰੇ ਘਰ ਨੂੰ ਜਾਂਦਾ ਹੈ !

## ਪੋਟੋਲਾਕੇ

ਪੋਟੋਲਾਕੇ
ਨਿੱਕੇ ਕਾਕੇ,
ਪਾ ਕੇ ਕੁੜਤੇ
ਝਾਲਰ ਵਾਲੇ
ਕਾਲਰ ਵਾਲੇ
ਨੀਲੇ ਪੀਲੇ
ਚਿੱਟੇ ਲਾਖੇ,
ਲਾਲ ਪਟਾਕੇ
ਬਾਗ ਦੇ ਰਾਖੇ,
ਪੋਟੋਲਾਕੇ
ਨਿੱਕੇ ਕਾਕੇ ।

ਜੁੜ ਜੁੜ ਬਹਿੰਦੇ
ਰਲ ਮਿਲ ਰਹਿੰਦੇ
ਘੁਰ-ਘੁਰ ਘੁਰ-ਘੁਰ
ਆਪੋ ਦੇ ਵਿੱਚ
ਕੀ ਕੁਝ ਕਹਿੰਦੇ!
ਖਿੜ ਖਿੜ ਹੱਸਣ
ਖੇਡਣ ਰੱਸਣ
ਖਿੱਲੀਆਂ ਪਾ ਕੇ,
ਪੋਟੋਲਾਕੇ
ਨਿੱਕੇ ਕਾਕੇ ।



# ਸਵੇਰ

ਝਿਲ-ਮਿਲ ਪਾਲਕੀ
ਛਣ ਛਣ ਘੋੜੇ
ਸੋਨੇ ਦੀ ਪਾਲਕੀ
ਦੁੱਧ ਚਿੱਟੇ ਘੋੜੇ,
ਵਿੱਚ ਬੈਠੀ ਲਾੜੀ
ਰਾਜ-ਕੁਮਾਰੀ,
ਲਾਲ ਲਾਲ ਬੁਲ੍ਹੀਆਂ
ਤਰੇਲ ਨਾਲ ਧੁਲੀਆਂ,
ਸੋਨੇ ਦੇ ਵਾਲ
ਗੱਲ੍ਹਾਂ 'ਚ ਗੁਲਾਬ,
ਫੁੱਲਾਂ ਦੇ ਢੇਰ
ਆਈ ਏ ਸਵੇਰ !



## ਮੀਂਹ ਵਰ੍ਹਿਆ

ਮੀਂਹ ਵਰ੍ਹਿਆ
ਜੀ ਮੀਂਹ ਵਰ੍ਹਿਆ !
ਫੁੱਲ ਖਿੜਿਆ
ਜੀ ਫੁਲ ਖਿੜਿਆ !
ਬਾਗ ਹਰਿਆ
ਜੀ ਬਾਗ ਹਰਿਆ !
ਖੇਤ ਰਸਿਆ
ਜੀ ਖੇਤ ਰਸਿਆ !

ਘਾਹ ਭਰਿਆ
ਜੀ ਘਾਹ ਭਰਿਆ !
ਮੇਮਨੇ ਨੇ ਬੂਟ
ਤੋਤੇ ਨੇ ਫ਼ਰਾਕ
ਲੇਲੇ ਨੇ ਸੂਟ
ਨਵਾਂ ਨਕੋਰ
ਧੋ ਧਰਿਆ !
ਮੀਂਹ ਵਰ੍ਹਿਆ
ਜੀ ਮੀਂਹ ਵਰ੍ਹਿਆ !





# ਸਿੱਟੇ

ਦੋ ਸਿੱਟੇ, ਦੋ ਸਿੱਟੇ, ਦੋ ਸਿੱਟੇ
ਬੱਦਲਾਂ ਤੋਂ ਪੈਣ ਠੰਡੇ ਮਿੱਠੇ ਛਿੱਟੇ
ਮਿੱਠੇ ਛਿੱਟੇ ।

ਚਾਰ ਸਿੱਟੇ, ਚਾਰ ਸਿੱਟੇ, ਚਾਰ ਸਿੱਟੇ
ਮੋਤੀਏ ਦੇ ਫੁੱਲ ਲਾਏ ਦੁੱਧ-ਚਿੱਟੇ
ਦੁੱਧ-ਚਿੱਟੇ ।

ਛੇ ਸਿੱਟੇ, ਛੇ ਸਿੱਟੇ, ਛੇ ਸਿੱਟੇ
ਦਾਦੀ ਜੀ ਦੇ ਬੋਲ ਕਿੱਡੇ ਨਿੱਘੇ-ਮਿੱਠੇ
ਨਿੱਘੇ-ਮਿੱਠੇ ।

ਅੱਠ ਸਿੱਟੇ, ਅੱਠ ਸਿੱਟੇ, ਅੱਠ ਸਿੱਟੇ
ਸਾਰੇ ਸਵਾਲ ਅਸਾਂ ਕੱਢ ਸੁੱਟੇ
ਕੱਢ ਸੁੱਟੇ ।

ਦੱਸ ਸਿੱਟੇ, ਦੱਸ ਸਿੱਟੇ, ਦੱਸ ਸਿੱਟੇ
ਖੇਡ ਖੇਡ ਹੋਣਾਂ ਅਸਾਂ ਪੀਘਾਂ ਜਿੱਡੇ
ਪੀਘਾਂ ਜਿੱਡੇ ।



# ਟਟੀਰੀ

ਟਟੀਰੀ ਮੰਗੇ ਮੀਂਹ
ਦੇ ਰੱਬਾ, ਮੀਂਹ !
ਪਾ ਰੱਬਾ, ਮੀਂਹ !

ਸੁੱਕੀਆਂ ਨਦੀਆਂ
ਸੁੱਕੇ ਦਰਿਆ,
ਉੱਬਲੀਆਂ ਨਦੀਆਂ
ਉੱਬਲੇ ਤਲਾਅ
ਮੈਂ ਪਾਣੀ ਕਿਥੋਂ ਪੀਆਂ !
ਨਿਕੀ ਜਹੀ ਕਿਵੇਂ ਜੀਆਂ ?

ਠੰਢੇ ਠੰਢੇ ਪਾਣੀ
ਨਦੀਆਂ ਭਰੀਂ
ਠੰਢੇ ਠੰਢੇ ਪਾਣੀ
ਨਾਲੇ ਭਰੀਂ
ਮੈਂ ਹੋ ਜਾਂ ਹਰੀ

ਪੀ ਪੀ ਪੀ
ਦੇ ਰੱਬਾ, ਮੀਂਹ !
ਪਾ ਰੱਬਾ, ਮੀਂਹ !





# ਘੜੀ

ਟਿਕ-ਟਿਕ, ਟਿਕ-ਟਿਕ ਕਰਦੀ ਘੜੀ
ਟਿਕ-ਟਿਕ, ਟਿਕ-ਟਿਕ ਕਰਦੀ ਘੜੀ ।

ਲੱਤ ਨਾ ਇਸ ਦੀ, ਪੈਰ ਨਾ ਇਸ ਦੇ
ਪਿੰਡ ਨਾ ਦਿੱਸਦੇ, ਸ਼ਹਿਰ ਨਾ ਦਿੱਸਦੇ
ਫਿਰ ਭੀ ਵੇਖੋ ! ਚਲਦੀ ਘੜੀ
ਟਿਕ-ਟਿਕ. ਟਿਕ-ਟਿਕ ਕਰਦੀ ਘੜੀ ।

ਦਿਨ ਚੜ੍ਹਿਆ, ਹੁਣ ਸੌਣਾ ਬੰਦ !
ਰਾਤ ਪਈ, ਉਹ ਵੇਖੋ ਚੰਦ !
ਮੁੜ ਮੁੜ ਖ਼ਬਰਾਂ ਘਲਦੀ ਘੜੀ
ਟਿਕ-ਟਿਕ, ਟਿਕ-ਟਿਕ ਕਰਦੀ ਘੜੀ ।

ਦਿਓ ਅਲਾਰਮ ਗਾਉਂਦੀ ਵੀ
ਕੰਨੋਂ ਪਕੜ ਜਗਾਉਂਦੀ ਵੀ
ਟਨ-ਟਨ-ਟਨ ਨਾ ਟਲਦੀ ਘੜੀ
ਟਿਕ-ਟਿਕ, ਟਿਕ-ਟਿਕ ਕਰਦੀ ਘੜੀ ।

# ਬੱਦਲੀ

ਸਿਰਾਂ ਉੱਤੇ ਛੱਤ ਪਈ
ਗਲੀਆਂ ਤੇ ਛੱਤ ਪਈ
ਕਾਲੀ ਕਾਲੀ ਛੱਤ ਪਈ
ਠੰਡੀ ਮਿੱਠੀ ਛੱਤ ਪਈ

ਗਰਮੀ ਨੇ ਮੱਤ ਮਾਰੀ
ਦੁਨੀਆਂ ਸਤ ਗਈ
ਨਿੱਕੇ ਨਿੱਕੇ ਮੋਤੀ ਡਿੱਗੇ
ਵੱਡੇ ਵੱਡੇ ਮੋਤੀ ਡਿੱਗੇ
ਸ਼ਹਿਰ ਭਿੱਜੇ, ਪਿੰਡ ਭਿੱਜੇ
ਅਸੀਂ ਭਿੱਜੇ ਤੁਸੀਂ ਭਿੱਜੇ
ਬੱਦਲੀ ਫਟ ਗਈ
ਬੱਦਲੀ ਫੱਟ ਗਈ !



# ਵਜਾਓ ਬਈ ਤਾਲੀ

ਅੰਬ ਖਰਬੂਜ਼ੇ
ਆੜੂ ਤੇ ਅਲੂਚੇ,
ਵੀਰ ਜੀ ਲਿਆਏ
ਝੋਲਾ ਚੱਕੀ ਆਏ,
ਲਿਆਓ ਜੀ ਥਾਲੀ
ਸਜਾਓ ਜੀ ਥਾਲੀ !
ਵਜਾਓ ਬਈ ਤਾਲੀ ।

ਚੱਕਰ ਬਣਾਈਏ
ਦੂਹਰੇ ਹੋ ਜਾਈਏ
ਚੌਹਰੇ ਹੋ ਜਾਈਏ,
ਹਾਣੀ ਹਾਣੀ ਸਾਰੇ
ਨੱਚੀਏ ਗਾਈਏ,
ਨਿੱਕੀ, ਵਿੱਕੀ, ਡੌਲੀ
ਰਾਣੀ, ਗੁੱਡੀ, ਪਾਲੀ,
ਵਜਾਓ ਬਈ ਤਾਲੀ ।





# ਮੋਤੀ ਮੋਤੀ ਲਿਖਾਂਗੇ

ਮੋਤੀ ਮੋਤੀ ਲਿਖਾਂਗੇ
ਜੋਤੀ ਜੋਤੀ ਪਾਵਾਂਗੇ,
ਪੜ੍ਹਨਾ ਸਿਖਾਂਗੇ
ਲਿਖਣਾ ਸਿਖਾਂਗੇ,
ਜਾਗੋ ਜਾਗੋ ਆਵੇਗੀ
ਜਗ-ਮੱਗ ਜਾਵਾਂਗੇ ।

ਠੰਡੇ ਠੰਡੇ ਜਾਗਾਂਗੇ
ਸੂਰਜ ਨਾਲ ਜਾਗਾਂਗੇ
ਨ੍ਹਾ ਧੋ, ਦਿਨ ਨੂੰ
ਜੀ ਆਇਆਂ ਆਖਾਂਗੇ ।

ਸਾਫ਼ ਸਾਫ਼ ਜਿਲਦਾਂ
ਕਾਪੀਆਂ ਤੇ ਚਾੜ੍ਹਾਂਗੇ
ਲਿਖ ਲਿਖ ਭਰਾਂਗੇ
ਵਰਕੇ ਨਹੀਂ ਪਾੜਾਂਗੇ ।

ਮੂਰਤਾਂ ਭਰੀਆਂ
ਕਿਤਾਬਾਂ ਹੋਰ ਪੜ੍ਹਾਂਗੇ,
ਪਰੀਆਂ ਵਾਲੀਆਂ
ਕਿਤਾਬਾਂ ਹੋਰ ਪੜ੍ਹਾਂਗੇ,
ਛੇਤੀ ਛੇਤੀ ਵੱਡੇ ਹੋ ਕੇ
ਕੰਮ ਵੱਡੇ ਕਰਾਂਗੇ ।



# ਗਾਂ ਤੇ ਵੱਛਾ

ਵੱਛਾ ਆਖੇ ਗਾਂ ਨੂੰ, 'ਮਾਂ !
ਚਿੱਟਾ ਚਿੱਟਾ ਤੇਰਾ ਦੁੱਧ
ਮਿੱਠਾ ਮਿੱਠਾ ਤੇਰਾ ਦੁੱਧ
ਮੈਂ ਹੀ ਸਾਰਾ ਪੀਆਂਗਾ।'

ਗਾਂ ਕਹਿੰਦੀ, 'ਵੇ ਮੇਰੇ ਪੁੱਤ !
ਹਰਿਆ ਘਾਹ ਮੈਂ ਖਾਂਦੀ ਹਾਂ
ਸਾਵਾ ਘਾਹ ਮੈਂ ਖਾਂਦੀ ਹਾਂ
ਤਾਂ ਮੈਂ ਦੁੱਧ ਬਣਾਂਦੀ ਹਾਂ।

ਮਾਲਕ ਮੈਨੂੰ ਘਾਹ ਖੁਆਵੇ
ਪਾਲੀ ਮੈਨੂੰ ਘਾਹ ਖੁਆਵੇ
ਮਾਲੀ ਮੈਨੂੰ ਘਾਹ ਖੁਆਵੇ,

ਇਹਨਾਂ ਨੂੰ ਨਾ ਦੁੱਧ ਦਿਆਂ ?
ਇਹਨਾਂ ਨੂੰ ਨਾ ਦੁੱਧ ਪਿਲਾਂ ?

ਸਾਰੇ ਮੇਰਾ ਦੁੱਧੂ ਪੀਓ
ਵੰਡ ਖਾਓ ਤੇ ਰਲ-ਮਿਲ ਜੀਓ !'



# ਧੁੱਪ ਖਿੜ ਗਈ

ਧੁੱਪ ਖਿੜ ਗਈ !
ਕਿਵੇਂ ਧੁੱਪ ਖਿੜ ਗਈ ?
ਰੱਬ ਨੇ ਕਪਾਹ ਬੋਈ
ਚਿੱਟੀ ਚਿੱਟੀ ਰੂੰ ਹੋਈ,
ਰੱਬ ਨੇ ਚਾਂਦੀ ਬੋਈ
ਝਮ-ਝਮ ਚਾਂਦੀ ਹੋਈ,
ਰੱਬ ਨੇ ਹਾਸੀ ਬੋਈ
ਖਿੜ ਖਿੜ ਹਾਸੀ ਹੋਈ,

ਜ਼ੋਰ ਦੀ ਹਨੇਰੀ ਆਈ
ਰੂੰ ਕਿਰ ਪਈ
ਚਾਂਦੀ ਕਿਰ ਪਈ
ਹਾਸੀ ਕਿਰ ਪਈ,
ਧੁੱਪ ਖਿੜ ਗਈ !



# ਮੌਜੀ ਬਾਬਾ

ਮੌਜੀ ਬਾਬਾ
ਮੌਜੀ ਬਾਬਾ
ਦਿਨ ਲਿਆਉਂਦਾ
ਵਾਰ ਲਿਆਉਂਦਾ
ਨਵਾਂ ਸਾਲ
ਤਿਉਹਾਰ ਲਿਆਉਂਦਾ,

ਦੌੜੀ ਜਾਵੇ, ਆਖੀ ਜਾਵੇ
'ਜਿਹੜਾ ਬੱਚਾ, ਮੇਰੇ ਨਾਲ
ਦੌੜ ਲਗਾਵੇ, ਪੈਰ ਮਿਲਾਵੇ
ਛੇਤੀ ਛੇਤੀ ਕੰਮ ਮੁਕਾਵੇ,

ਰਾਜਾ ਉਹਨੂੰ ਬਣਾਵਾਂਗਾ
ਸਿਰ ਤੇ ਤਾਜ ਪਹਿਨਾਵਾਂਗਾ
ਚੀਜੀਆਂ ਰੱਜ ਖਿਲਾਵਾਂਗਾ।'

